

ੴ ਸਤਿਗੁਰ ਪ੍ਰਸਾਦਿ ॥




# ਸ੍ਰੀ ਗੁਰੂ ਸਿੰਘ ਸਭਾ (ਰਜਿ:)

ਸਾਹਿਬਜ਼ਾਦਾ ਅਜੀਤ ਸਿੰਘ ਨਗਰ. ਫੇਜ਼ 1 (ਮੁਹਾਲੀ)

ਸੈਕਟਰ 55, ਚੰਡੀਗੜ੍ਹ-160051


# "ਸੱਚਾ ਗੁਰੂ"

# ਧੰਨ-ਧੰਨ

# ਆਦਿ ਸ੍ਰੀ ਗੁਰੂ

# ਗ੍ਰੰਥ ਸਾਹਿਬ ਜੀ


ਪ੍ਰਕਾਸ਼ਕ—ਪ੍ਰਬੰਧਕ ਕਮੇਟੀ

ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਧਾਰਨ ਨਾਲ ਪੰਜਾਬੀ ਭਾਸ਼ਾ ਤੇ ਪੰਜਾਬੀ ਨੂੰ 'ਧੁਰ ਕੀ ਬਾਣੀ' ਦਾ ਵਸੀਲਾ ਬਣਨ ਦਾ ਮਾਣ ਪ੍ਰਾਪਤ ਹੋਇਆ। ਇਹ ਬਾਣੀ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਕੰਠ ਵਿਚੋਂ ਗੂੰਜੀ ਤੇ ਮੁੜ ਦੱਸੇ ਗੁਰ-ਵਿਅਕਤੀਆਂ ਰਾਹੀਂ ਅਵਤਰਿਤ ਹੋਈ। ਇਸ ਦਾ ਪਹਿਲਾ ਸੰਕਲਿਤ ਰੂਪ ਬਾਬਾ ਮੋਹਨ ਜੀ ਦੀਆਂ ਪੋਥੀਆਂ ਜਨ; ਦੂਜਾ ਪ੍ਰਮਾਣਿਕ ਰੂਪ ਕਰਤਾਰਪੁਰ ਵਾਲੀ ਬੀੜ ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰੀ ਗਈ ਤੇ ਭਾਈ ਗੁਰਦਾਸ ਜੀ ਦੀ ਲੇਖਣੀ ਰਾਹੀਂ ਪ੍ਰਗਟ ਹੋਈ। ਅਤੇ ਤੀਜਾ ਸਰੂਪ ਦਮਦਮਾ ਸਾਹਿਬ ਵਾਲੀ ਬੀੜ ਦੇ ਨਾਂ ਨਾਲ ਪ੍ਰਸਿਧ ਹੈ ਜੋ, ਸ੍ਰੀ ਦਸਮੇਸ਼ ਜੀ ਨੇ ਉਚਾਰੀ ਤੇ ਭਾਈ ਮਨੀ ਸਿੰਘ ਜੀ ਨੇ ਲਿਖੀ। ਇਹੋ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ "ਬਾਣੀ ਕਾ ਬੋਹਿਥ" ਅਖਵਾਇਆ।

(੧) ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਉਚਾਰੀ ਅਤੇ ਪੋਥੀ ਲਿਖ ਲਈ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ ਸਮੇਂ ਪੋਥੀ ਦਿਤੀ। ਫਿਰ ਪਾ: 2 ਨੇ ਆਪਣੀ ਬਾਣੀ ਸਮੇਤ ਪਾ: 3 ਨੂੰ ਸੰਭਾਲੀ। ਉਹ ਪੋਥੀਆਂ ਗੋਇੰਦਵਾਲ ਸਾਹਿਬ ਬਾਬਾ ਮੋਹਨ ਜੀ ਪਾਸ ਰਹੀਆਂ ਅਤੇ ਉਨ੍ਹਾਂ ਦੇ ਸਪੁੱਤਰ ਸੰਸਰਾਮ ਜੀ ਨੇ ਸੰਭਾਲੀਆਂ ਫੇਰ ਤੀਜੇ ਪਾਤਿਸ਼ਾਹ ਅਤੇ ਚੌਥੇ ਪਾਤਿਸ਼ਾਹ ਜੀ ਦੀ ਬਾਣੀ ਵੀ ਲਿਖ ਕੇ ਸੰਭਾਲੀ। ਫਿਰ ਪੰਜਵੇਂ ਪਾਤਿਸ਼ਾਹ ਜੀ ਨੇ ਇਹ ਪੋਥੀਆਂ ਸ੍ਰੀ ਅੰਮ੍ਰਿਤਸਰ ਲੈ ਜਾ ਕੇ ਆਪਣੀ ਰਚਨਾ ਅਤੇ ਹੋਰ ਸਭ ਜਗ੍ਹਾ ਤੋਂ ਬਾਣੀ ਦੇ ਸ਼ਬਦ ਇਕੱਤਰ ਕਰਕੇ ਸਰੂਪ ਲਿਖਿਆ ਅਤੇ ਭਗਤਾਂ ਦੀ ਬਾਣੀ ਵੀ ਲਿਖੀ, ਜੋ ਗੁਰਮਿਤ ਅਨੁਸਾਰ ਆਪ ਜੀ ਨੇ ਰਚ ਕੇ ਲਿਖਵਾਈ। ਸ੍ਰੀ ਜਪੁ ਜੀ ਸਾਹਿਬ, ਰਹਿਰਾਸ, ਸੋਹਿਲਾ ੩੦ ਰਾਗ, ਸਹਸਕ੍ਰਿਤੀ, ਭਗਤਾਂ ਦੇ ਸਲੋਕ, ਸਵਯੇ, ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ੫ ਅਤੇ ਰਾਗ ਮਾਲਾ ਲਿਖ ਕੇ ਸੰਪੂਰਨ ਕੀਤੀ। ਇੱਸ ਤੋਂ ਇਲਾਵਾ ਗੁਰਬਾਣੀ ਇਸ ਤਰ੍ਹਾਂ ਵੀ ਹੈ।

ਵਾਹਿਗੁਰੂ ਨੇ ਸੰਸਾਰ ਦੀ ਕਲਿਆਣ ਵਾਸਤੇ ਗੁਰੂ ਰੂਪ ਪ੍ਰਗ ਹੋਕੇ ਸਿੱਖੀ ਧਰਮ ਪ੍ਰਗਟ ਕੀਤਾ ਸੇਵਕਾਂ ਭਗਤਾਂ ਦਾ ਨਾਮ ਸਿੱਖ ਰਖਿਆ ਭਾਵ ਸਿੱਖਿਆਂ ਲੈ ਕੇ ਆਗਿਆ ਹੁਕਮ ਅਨੁਸਾਰ ਰਹਿਣ ਵਾਲਾ। ਪੰਜਵੇਂ ਸਰੂਪ ਤਕ ਵਿਸ਼ੇਸ਼ ਨਾਮ ਜਪਾ ਕੇ ਛੇਵੇਂ ਸਰੂਪ ਵਿਚ ਸੂਰਬੀਰਤਾ ਬਖਸ਼ੀ ਨਾਮ ਬਾਣੀ ਕਥਾ ਕੀਰਤਨ ਆਦਿਕ ਸਭ ਗੁਣ ਭਰੇ। ਦਸਮ ਸਰੂਪ ਵਿਚ ਅੰਮ੍ਰਿਤ ਛਕਾ ਕੇ ਖਾਲਸਾ ਨਾਮ ਰਖਿਆ। ਹਰ ਪ੍ਰਕਾਰ ਸਿਖਿਆ ਅਤੇ ਗੁਰ ਮਰਯਾਦਾ ਬਖਸ਼ੀ, ਚਮਕੌਰ ਸਾਹਿਬ ਲੱਖਾਂ ਜ਼ਾਲਮਾਂ ਨੂੰ ਮਾਰਿਆ। ਸ੍ਰੀ ਦਮਦਮਾ ਸਾਹਿਬ ਕਥਾ ਕਰਕੇ ਪ੍ਰਚਾਰ ਦੀ ਸੇਵਾ ਬਖਸ਼ੀ। ਸ੍ਰੀ ਹਜ਼ੂਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖਸ਼ੀ ਖਾਲਸੇ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਅਤੇ ਆਗਿਆ ਤੇ ਮਰਯਾਦਾ ਵਿਚ ਰਹਿ ਕੇ ਪ੍ਰਚਾਰ ਦੀ ਸੇਵਾ ਬਖਸ਼ੀ ਅਤੇ ਵਰ ਦਿੱਤਾ ਖਾਲਸਾ ਸੰਸਾਰ ਵਿਚ ਸੂਰਜ ਦੀ ਤਰ੍ਹਾਂ ਚਮਕੇਗਾ।

ਸਾਹਿਬ ਗੁਰੂ ਅਰਜਨ ਪਾਤਸ਼ਾਹ ਜੀ ਨੇ ਗੁਰਬਾਣੀ ਨੂੰ ਇਕੱਤਰ ਕਰਕੇ ਸਰੂਪ ਤਿਆਰ ਕਰਨ ਸਬੰਧੀ ਉਪਰਾਲਾ ਕੀਤਾ। ਉਸ ਸਮੇਂ ਬਾਣੀ ਦੀਆਂ ਪੋਥੀਆਂ ਗੋਇੰਦਵਾਲ ਸਾਹਿਬ, ਬਾਬਾ ਮੋਹਨ ਜੀ ਪਾਸ ਸਨ, ਜੋ ਪਾਤਸਾਹੀ ਤੀਜੀ ਗੁਰੂ ਅਮਰ ਦਾਸ ਜੀ ਦੇ ਵੱਡੇ ਸਾਹਿਬਜਾਦੇ ਸਨ, ਗੁਰੂ ਜੀ ਨੇ ਅੰਮ੍ਰਿਤਸਰ ਤੋਂ ਗੁਰਸਿੱਖਾਂ ਨੂੰ ਇਹ ਪੋਥੀਆਂ ਭਾਈ ਮੋਹਨ ਜੀ ਪਾਸੋਂ ਲੈਣ ਵਾਸਤੇ ਭੇਜਿਆ। ਪਰ ਭਾਈ ਮੋਹਨ ਜੀ ਨੇ ਗੁਰ ਗੱਦੀ ਨਾ ਮਿਲਣ ਕਰਕੇ ਰੋਸ ਵਜੋਂ ਪੋਥੀ ਦੇਣ ਤੋਂ ਇਨਕਾਰ ਕਰ ਦਿਤਾ। ਗੁਰਸਿਖ ਵਾਪਸ ਅੰਮ੍ਰਿਤਸਰ ਗੁਰੂ ਜੀ ਪਾਸ ਚਲ ਗਏ ਅਤੇ ਸਾਰੀ ਗਲ ਸੁਣਾਈ। ਗੁਰੂ ਜੀ ਆਪ ਨੰਗੇ ਪੈਰੀ ਉਠ ਕੇ ਸੰਗਤ ਸਹਿਤ ਗੋਇੰਦਵਾਲ ਪਹੁੰਚੇ ਅਤੇ ਭਾਈ ਮੋਹਨ ਜੀ ਦੀ ਉਸਤਤ ਕੀਤੀ ਅਤੇ ਉਨ੍ਹਾਂ ਦੇ ਨਿਵਾਸ ਅਸਥਾਨ ਦੀ ਸੁੰਦਰਤਾ ਦਾ ਜਿਕਰ ਕੀਤਾ। ਭਾਈ ਮੋਹਨ ਜੀ ਨੇ ਖੁਸ਼ ਹੋਕੇ ਚੁਬਾਰੇ ਤੋਂ ਹੇਠਾਂ ਆਕੇ ਗੁਰੂ ਜੀ ਦੀ ਸੰਗਤ ਦਾ ਸਤਿਕਾਰ ਕੀਤਾ। ਲੰਗਰ ਦੀ ਸੇਵਾ ਕਰਨ ਉਪਰੰਤ, ਪੋਥੀਆਂ ਗੁਰੂ ਜੀ ਦੇ ਹਵਾਲੇ ਕਰ ਦਿਤੀਆਂ ਇਨਾਂ ਪੋਥੀਆਂ ਦਾ ਨਾਂ "ਸੰਕਲਿਤ ਸਰੂਪ ਸੀ, ਗੁਰੂ ਜੀ ਨੇ ਅੰਮ੍ਰਿਤਸਰ ਪਹੁੰਚਕੇ "ਸਰੂਪ ਲਿਖਵਾਣ ਦਾ ਉਪਰਾਲਾ ਪ੍ਰਬੰਧ ਕੀਤਾ। ਭਾਈ ਗੁਰਦਾਸ ਜੀ ਸਪੁੱਤਰ ਦਾਤਾਰ ਚੰਦ ਭਰਾਤਾ ਗੁਰੂ ਅਮਰ ਦਾਸ ਜੀ ਤੀਜੀ ਪਾਤਸ਼ਾਹੀ ਪਿੰਡ ਬਾਸਰਕੇ (ਮਾਤਾ ਸੁਖੀ) ਨੂੰ ਇਹ ਸਰੂਪ ਲਿਖਣ ਦਾ ਮਾਣ ਪ੍ਰਾਪਤ ਹੋਇਆ। ਇਸ ਸਰੂਪ ਦਾ ਨਾਂ "ਕਰਤਾਰ ਪੁਰ ਵਾਲੀ ਬੀੜ" ਪ੍ਰਮਾਣਿਕ ਸਰੂਪ ਹੈ।

ਸਤਿਗੁਰ ਜੀ ਦਾ "ਸਰੂਪ" ਲਿਖਣ ਉਪਰੰਤ ਗੁਰੂ ਜੀ ਨੇ ਇਸ "ਸਰੂਪ" ਨੂੰ ਜਿੱਲਦ ਬਨਾਉਣ ਦੀ ਸੇਵਾ ਲਈ, ਭਾਈ ਬਨੋ ਜੀ ਨੂੰ ਲਾਹੌਰ ਭੇਜਿਆ। ਭਾਈ ਬਨੋ ਜੀ ਨੇ ਇਸ "ਸਰੂਪ" ਦਾ ਇਕ ਹੋਰ ਉਤਾਰਾ ਕਰ ਲਿਆ ਅਤੇ ਇਸ "ਸਰੂਪ" ਨੂੰ ਭਾਈ ਬਨੋ ਵਾਲੀ ਬੀੜ ਕਹਿਆ ਗਿਆ। ਗੁਰੂ ਜੀ ਨੇ ਬਚਨ ਕੀਤਾ ਜਾਓ ਘਰ ਘਰ ਅੰਦਰ "ਸਰੂਪ" ਪੋਥੀਆਂ ਅਤੇ ਗੁਟਕੇ ਹੋ ਜਾਣਗੇ। ਸੋ ਅਜ ਕਲ ਗੁਟਕੇ ਪੋਥੀਆਂ ਘਰ-ਘਰ ਅੰਦਰ ਹਨ। ਇਸ 'ਸਰੂਪ' ਨੂੰ ਸਾਹਿਬ ਗੁਰੂ ਅਰਜਨ ਪਾਤਸਾਹ ਜੀ ਨੇ ਗੁ: ਰਾਮਸਰ ਵਿਖੇ ਗੁਰਬਾਣੀ ਉਚਾਰਨ ਕਰਕੇ ਭਾ: ਗੁਰਦਾਸ ਜੀ ਦੀ ਲੇਖਣੀ ਰਾਹੀਂ ਪ੍ਰਗਟ ਕੀਤਾ ਸੀ ਹੁਣ ਇਸ ਅਸ਼ਥਾਨ ਦਾ ਨਾਂ ਗੁਰੂ ਗ੍ਰੰਥ ਸਾਹਿਬ ਭਵਨ ਰਖਿਆ ਗਿਆ ਹੈ ਸੰ: ਬਿ: 1661 ਭਾਦਰੋਂ ਸੁਦੀ 1ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ, ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ, ਕੋਲੋਂ ਕਰਵਾਇਆ 8-1604 ਈ: ਸ: ਬਿ: 1765 ਭਾਦਰੋਂ ਕਤਕ ਸੁਦੀ 2 ਨੰਦੇੜ ਹਜੂਰ ਸਾਹਿਬ ਅੰਮ੍ਰਿਤ ਵੇਲੇ ਗੁਰਤਾ ਗੱਦੀ ਦਿੱਤੀ।



# ਇਸ "ਸਰੂਪ" ਵਿੱਚ

ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਹੇਠ ਲਿਖੇ ਭਗਤਾਂ ਦੀ ਬਾਣੀ ਅੰਕਿਤ ਹੈ। ਜਿਸ ਜਿਸ ਰਾਗੁ ਵਿੱਚ ਜਿੱਸ ਜਿੱਸ ਪੰਨੇ ਤੇ ਨੌਵੇਂ ਪਾਤਸਾਹੁ ਜੀ ਦੀ ਬਾਣੀ ਅੰਕਿਤ ਕਰਨੀ ਸੀ ਉਹ ਥਾਂ ਖਾਲੀ ਛੱਡੀ ਗਈ।

1. ਭਗਤ ਕਬੀਰ ਜੀਉ
2. ਭਗਤ ਰਵੀਦਾਸ ਜੀਉ
3. ਭਗਤ ਨਾਮਦੇਵ ਜੀਉ
4. ਭਗਤ ਧੰਨਾ ਜੀਉ 345
5. ਭਗਤ ਸੇਖ ਫਰੀਦ ਜੀਉ 487
6 ਭਗਤ ਤਰਲੋਚਨ ਜੀਉ 525
7. ਭਗਤ ਜੈ ਦੇਵ ਜੀਉ 25
8. ਭਗਤ ਭੀਖਨ ਜੀਉ
9. ਭਗਤ ਸੈਣ ਜੀਉ
10. ਭਗਤ ਪੀਪਾ ਜੀਉ
11. ਰਾਮ ਕਲੀ ਦੀ ਵਾਰ -
ਰਾਇ ਬਲਵੰਡ ਤੱਥਾ ਸਤੈ ਡੂਮ ਦੀ ॥ 960
12: ਭਗਤ ਬੇਣੀ ਜੀਉ
13. ਭਗਤ ਰਾਮਾ ਨਦ ਜੀਉ
14. ਭਗਤ ਪਰਮਾ ਨੰਦ ਜੀਉ 1195
15. ਭਗਤ ਸੂਰਦਾਸ ਜੀਉ 1253
1253

ਨੌਵੇਂ ਪਾਤਸਾਹ ਸਾਹਿਬ ਗੁਰੂ ਤੇਗ ਬਹਾਦੁਰ ਸਾਹਿਬ ਜੀ ਉਸ ਵੇਲੇ ਗੁਰ ਗੱਦੀ ਤੇ ਨਹੀਂ ਸੀ ਬੈਠੇ ਇੱਸ ਲਈ ਉਨ੍ਹਾਂ ਦੀ ਉਚਾਰਨ ਕੀਤੀ ਹੋਈ ਬਾਣੀ "ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਸੀ ਚੜਾਈ ਗਈ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੇਠ ਲਿਖੇ ਰਾਗਾਂ ਵਿੱਚ ਬਾਣੀ ਉਚਾਰਨ ਕੀਤੀ ਗਈ, ਸੰਗੀਤ ਦੇ 17 ਘਰਾਂ ਵਿੱਚ---

| | | ਸਫਾ—ਅੰਕ | 17ਘਰ |
|---|---|---|---|
| 1 | ਸਿਰੀ ਰਾਗੁ | 14 | |
| 2 | ਰਾਗੁ-ਮਾਝ | 94 | |
| 3 | ਰਾਗੁ-ਗਉੜੀ | 151 | |
| 4 | ਰਾਗੁ ਆਸਾ | 347 | |
| 5 | ਰਾਗੁ ਗੁਜਰੀ | 489 | |

ਇਨ੍ਹਾਂ ਰਾਗਾਂ ਬਿਨਾਂ ਤੋਂ ਗੁਰਬਾਣੀ ਇਸ ਪ੍ਰਕਾਰ ਵੀ ਹੈ ।







| | ਸ਼ਬਦ | ਅਸ਼ਟਪਦੀਆਂ | ਛੰਤ | ਜੋੜ |
|---|---|---|---|---|
| ਮਹਲਾ ੧ | 209 | 123 | 25 | 357 |
| ਮਹੱਲਾ ੩ | 172 | 79 | 19 | 270 |
| ਮਹਲਾ ੪ | 264 | 58 | 38 | 360 |
| ਮਹਲਾ ੫ | 1322 | 45 | 63 | 1430 |
| ਮਹਲਾ ੯ | 59 | — | — | 59 |
| | 2026 | 305 | 145 | 2476 |

| ਵਾਰਾਂ | | ਸਤੇ ਬਲਵੰਡ ਦੀ |
|---|---|---|
| 21 + 1 = 22 | | ਸਤੇ ਬਲਵੰਡੇ ਦੀ 7 |
| ਮਹਲਾ ੧ | 3 | |
| ਮਹਲਾ ੩ | 4 | |
| ਮਹਲਾ ੪ | 8 | |
| ਮਹਲਾ ੫ | 6 | |
| | 21 | |

ਗੁਰੂ ਨਾਨਕ ਦੇਵ ਜੀ ਦੀ ਨੌਵੀਂ ਜੋਤ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਹਿੰਦੂ ਧਰਮ ਦੀ ਰਾਖੀ ਅਤੇ ਜਨੇਊ ਦੀ ਰਖਿਆ ਖਾਤਰ ਦਿਲੀ ਜਾਕੇ ਜ਼ਾਲਮ ਨੂੰ ਵੰਗਾਰਨਾ ਅਤੇ ਦੂਜੇ ਲਈ ਬਲੀਦਾਨ ਦੇਣ ਲਈ, ਅਨੰਦਪੁਰ ਸਾਹਿਬ ਤੋਂ ਚਾਲੇ ਪਾਉਣ ਤੋਂ ਪਹਿਲਾਂ ਦਸਵੇਂ ਪਾਤਸ਼ਾਹ ਜੀ ਨੂੰ ਇਹੋ ਕਹਿਣਾ ਕਿ ਸਾਹਿਬ ਗੁਰੂ ਗ੍ਰੰਥ ਸਾਹਿਬ ਵਿੱਚੋਂ ਨੌਵੀਂ ਜੋਤ ਦੀ ਉਚਾਰਨ ਕੀਤੀ ਹੋਈ ਬਾਣੀ ਦਰਜ ਕਰਨਾ (ਅੰਕਿਤ ਕਰਨਾ) ਕਹਿ ਕੇ ਦਿੱਲੀ ਵੱਲ ਚਲੇ ਜਾਣ ।

ਦਸਵੇਂ ਪਾਤਸਾਹ ਜੀ ਨੇ ਅਨੰਦਪੁਰ ਦਾ ਛੱਡਣਾ ਕੀਤਾ । ਸਰਸੇ ਦੇ ਕੰਢੇ ਪਰਿਵਾਰ ਅਤੇ ਸੰਗਤਾਂ ਦਾ ਵਿਛੋੜਾ, ਚਮਕੌਰ ਸਾਹਿਬ ਦਾ ਯੁੱਧ, ਮੁਕਤਸਰ ਜਾਕੇ ਮਹਾਂ ਸਿੰਘ ਦਾ ਬੇਦਾਵਾ ਪਾੜਨਾ, ਟੁੱਟੀ ਗੰਢਣੀ, ਮਾਤਾ ਭਾਗੋ ਯੁੱਧ ਵਿੱਚ ਸ਼ਾਮਲ ਹੋਣਾ । ਯੁਧ ਵਿਚ ਫਤਿਹ ਪ੍ਰਾਪਤ ਕਰਨ ਉਪਰੰਤ ਜਦ ਦਸਮ ਪਾਤਸ਼ਾਹ ਜੀ ਨੇ ਆਪਣਾ ਕਮਰਕਸਾ ਖੋਲ ਦਿੱਤਾ, ਤਦ ਗੁਰੂ ਗੋਬਿੰਦ ਸਿੰਘ ਜੀ ਨੇ ਕੰਠੋਂ ਬਾਣੀ

ਉਚਾਰਕੇ ਭਾਈ ਮਨੀ ਸਿੰਘ ਜੀ ਪਾਸੋਂ ਤਖਤ ਸ੍ਰੀ ਦਮਦਮਾ ਸਾਹਿਬ ਗੁਰੂ ਕੀ ਕਾਂਸ਼ੀ ਵਿਖੇ ਲਿਖਵਾਇਆ। ਨੌਵੇਂ ਪਾਤਿਸਾਹ ਜੀ ਦੀ ਬਾਣੀ ਚੜ੍ਹਾਈ। ਸੰਮਤ 1762 ਬਿ: ਕਤਕ ਸੁਦੀ ਪੁੰਨਿਆਂ ਤੋਂ ਲਿਖਣਾ ਸ਼ੁਰੂ ਕਰਕੇ ਸੰ: 1703 ਬਿ: 23 ਸਾਵਨ ਨੂੰ ਸੰਪੂਰਨ ਕੀਤਾ ਅੰਮ੍ਰਿਤ ਵੇਲੇ ਬਾਣੀ ਲਿਖਾਂਦੇ ਅਤੇ ਪਿਛਲੇ ਪਹਿਰ ਉਸੇ ਦੀ ਕਥਾ ਕਰਦੇ। ਅਤੇ ਗੁਰੂ ਮਰਿਯਾਦਾ ਅਨੁਸਾਰ ਸ੍ਰੀ ਜਪੁਜੀ ਸਾਹਿਬ ਸਮੇਤ ਸ੍ਰੀ ਅਖੰਡ ਪਾਠ ਕੀਤਾ। ਇਸੇ ਸਰੂਪ ਨੂੰ ਗੁਰਤਾ ਬਖਸ਼ੀ ਅਤੇ ਇਸੇ ਸਰੂਪ ਦੇ ਚਾਰ ਉਤਾਰੇ ਬਾਬਾ ਦੀਪ ਸਿੰਘ ਜੀ ਨੇ ਕੀਤੇ। ਇੱਕ ਹੋਰ ਸਰੂਪ ਕਿਸੇ ਸੰਤ ਮਹਾਤਮਾ ਨੇ ਲਿਖੀ, ਜਿਸ ਨੂੰ ਨੰਦ ਚੰਦ ਵਾਲੀ ਬੀੜ ਕਿਹਾ ਗਿਆ ਸੀ।

ਸਭ ਤੋਂ ਪਹਿਲਾਂ ਸਤਿਗੁਰ ਨੇ ਆਪ ਕਥਾ ਆਰੰਭ ਕੀਤੀ, ਜਿਸ ਨੂੰ ਸੁਣਨ ਵਾਲਿਆਂ 48 ਪ੍ਰੇਮੀਆਂ ਵਿਚੋਂ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਵੀ ਇਕ ਖ਼ਾਸ ਵਿਅਕਤੀ ਹੋਏ ਹਨ।

48 ਪ੍ਰੇਮੀ ਸਿੱਖ ਸਨ ਜੋ ਕਥਾ ਸ੍ਰਵਣ ਕਰਕੇ ਬਿਦੇਹ ਮੋਖਸ਼ ਨੂੰ ਪ੍ਰਾਪਤ ਹੋ ਗਏ ਪ੍ਰਤੂ ਸਤਿਗੁਰੂਾਂ ਨੇ ਤਾਂ ਅੱਗੇ ਪਰੰਪਰਾ ਲਈ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਕਾਇਮ ਕਰਨੀ ਸੀ, ਇਸੇ ਆਸ਼ੇ ਅਨੁਸਾਰ ਇਨ੍ਹਾਂ ਨੇ ਅਪਾਰ ਕਿਰਪਾ ਕਰਕੇ ਉਹਨਾਂ 48 ਸਰੋਤਾਗਣਾਂ ਵਿਚੋਂ ਬਿਦੇਹ ਮੁਕਤ ਪ੍ਰਾਪਤ ਹੋ ਚੁਕੇ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਅਤੇ ਸ੍ਰੀ ਮਾਨ ਬਾਬਾ ਦੀਪ ਸਿੰਘ ਜੀ ਹੋਰਾਂ ਨੂੰ ਆਨੰਦ ਨਾ ਭੁੱਲਣ ਦਾ ਵਰ ਬਖਸ਼ਿਆ ਤੇ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਦਮਦਮੇ ਸਾਹਿਬ ਜੀ ਦੀ ਸੇਵਾ ਸੌਂਪੀ, ਜਿਨ੍ਹਾਂ ਦੀ ਮਹਾਨ ਸੇਵਾ ਵਿਚੋਂ ਇਹ ਖਾਸ ਵਿਸ਼ੇਸ਼ਤਾ ਪੂਰਬਕ ਸੇਵਾ ਪ੍ਰਸਿਧ ਹੈ ਕਿ ਇਨ੍ਹਾਂ ਨੇ ਆਪਣੇ ਕਰ-ਕਮਲਾ ਦੁਆਰਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ ਲਿਖ ਕੇ ਚੌਹਾਂ ਤਖਤ ਸਾਹਿਬਾਂ ਪਰ ਬਿਰਜਮਾਨ ਕਰਵਾਈਆ ਜਿਨ੍ਹਾਂ ਦਾ ਨਾਮ 'ਦਮਦਮੀ ਬੀੜ' ਪ੍ਰਸਿਧ ਹੈ। ਇਨ੍ਹਾਂ ਨੇ ਹੀ ਸ੍ਰੀ ਹਰਿ ਮੰਦਰ ਸਾਹਿਬ ਅੰਮ੍ਰਿਸਰ ਦੀ ਸੇਵਾ ਸਭਾਲ ਹਿਤ ਸ਼ਹੀਦੀ ਪ੍ਰਾਪਤ ਕੀਤੀ। ਇਨ੍ਹਾਂ ਦੀ ਨਾਦੀ ਸੰਪ੍ਰਦਾ ਵਿਚੋਂ ਅਜ ਕਲ੍ਹ ਸ੍ਰੀਮਾਨ ਗਯਾਨੀ ਗੁਰਬਚਨ ਸਿੰਘ 'ਖਾਲਸਾ ਭਿੰਡਰਾਂ ਵਾਲੇ ਗੁਰਬਾਣੀ ਦੇ ਪ੍ਰਚਾਰ ਦੀ ਮਹਾਨ ਸੇਵਾ ਕਰ ਰਹੇ ਹਨ।*

ਸ੍ਰੀਮਾਨ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਦੀ ਟਕਸਾਲ ਚਲਾਉਣ ਦੀ ਸੇਵਾ ਬਖਸ਼ੀ, ਅਰ ਇਹ ਦਸਮ ਪਿਤਾ ਜੀ ਦੀ ਆਗਯਾ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਦੀ ਸੇਵਾ ਨੂੰ ਨਿਭਾਉਂਦੇ ਰਹੇ ਅਤੇ ਨਾਲ ਹੀ ਕਥਾ ਦਾ ਆਰੰਭ ਕੀਤਾ, ਜੋ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾਂਦੇ ਰਹੇ।

*ਨੋਟ ਸੰਤ ਕਰਤਾਰ ਸਿੰਘ ਜੀ 'ਖਾਲਸਾ' ਅਤੇ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ ਇਹ ਸੇਵਾ ਨਿਭਾ ਰਹੇ ਸਨ। ਸੰਤ ਬਾਬਾ ਕਰਤਾਰ ਸਿੰਘ ਸੰਤ ਜਰਨੈਲ ਸਿੰਘ ਅਤੇ ਉਨ੍ਹਾਂ ਦੇ ਚਲਾਣੇ ਤੋਂ ਬਾਦ ਬਾਬਾ ਠਾਕੁਰ ਸਿੰਘ ਜੀ ਸੇਵਾ ਨਿਭਾ ਰਹੇ ਹਨ।



ਇਨ੍ਹਾਂ ਦੇ ਸਰੋਤਾਗਣਾਂ ਵਿਚੋਂ ਮੁਖੀ ਭਾਈ ਦੀਵਾਨ ਸਿੰਘ ਜੀ ਹੋਏ ਜਿਨ੍ਹਾਂ ਨੇ ਸ੍ਰੀਮਾਨ ਭਾਈ ਮਨੀ ਸਿੰਘ ਦੀ ਸ਼ਹੀਦੀ ਉਪ੍ਰੰਤ ਕਥਾ ਦੀ ਸੇਵਾ ਸੰਭਾਲੀ ਅਤੇ ਜੋ ਮਹਾਨ ਗੂੜ੍ਹ ਅਰਥ ਸ੍ਰੀ ਦਸਮ ਪਾਤਿਸ਼ਾਹ ਜੀ ਪਾਸੋਂ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੇ ਸ੍ਰਵਣ ਕੀਤੇ ਸਨ, ਓਹੋ ਹੀ ਇੰਨ ਬਿਨ ਸੀਨੇ ਬਸੀਨੇ ਚਲੇ ਆ ਰਹੇ ਭਾਵਾਰਥ ਸ੍ਰੀਮਾਨ ਭਾਈ ਦੀਵਾਨ ਸਿੰਘ ਜੀ ਅੱਗੇ ਸੰਗਤਾਂ ਪਾਸ ਪ੍ਰਗਟ ਕਰਦ ਰਹੇ। ਇਨ੍ਹਾਂ ਤੋਂ ਉਪ੍ਰੰਤ ਭਾਈ ਗੁਰਦਿਆਲ ਸਿੰਘ ਜੀ ਤਥਾ ਭਾਈ ਗੁਰਬਖਸ਼ ਸਿੰਘ ਜੀ, ਭਾਈ ਅਮਰ ਸਿੰਘ ਤੋਂ ਵਰੋਸਾਏ ਹੋਏ ਭਾਈ ਰਾਮ ਸਿੰਘ ਜੀ, ਉਸ ਤੋਂ ਉਪ੍ਰਤ ਪੰਥ ਪ੍ਰਸਿੱਧ ਵਿਦਵਾਨ ਸ੍ਰੀ ਮਾਨ ਗਯਾਨੀ ਚੰਦਾ ਸਿੰਘ ਜੀ (ਕਰਤਾ ਪ੍ਰਯਾਇ), ਦਯਾ ਸਿੰਘ ਜੀ, ਇਨ੍ਹਾਂ ਤੋਂ ਅੱਗੇ ਸ੍ਰੀ ਮਾਨ ਸੰਤ ਭਗਵਾਨ ਸਿੰਘ ਜੀ ਇਸ ਸੰਪਦਾਈ ਟਕਸਾਲ ਨੂੰ ਸੀਨੇ ਬਸੀਨੇ ਚਲਾਉਂਦੇ ਆਏ। ਇਨ੍ਹਾਂ ਤੋਂ ਅੱਗੇ ਇਸ ਬ੍ਰਹਮ ਵਿਦਿਆ ਦੀ ਮਹਾਨ ਉੱਤਮ ਸੇਵਾ ਨੂੰ ਸ੍ਰੀ ਮਾਨ ਬ੍ਰਹਮ ਬੇਤੇ ਸੰਤ ਗਯਾਨੀ ਅਮੀਰ ਸਿੰਘ ਜੀ ਕਰਦੇ ਰਹੇ।

ਪਾਤਸ਼ਾਹੀ

1 947 ਸ਼ਬਦ, 19 ਰਾਗਾਂ ਵਿਚ ਬਾਣੀ :- ਜਪੁਜੀ ਸਾਹਿਬ, ਸੋਦਰੁ, ਸੋਹਿਲਾ, ਆਰਤੀ, ਦਖਣੀਓਅੰਕਾਰ, ਸਿਧ ਗੋਸਟ, ਆਸਾ ਦੀ ਵਾਰ, ਮਾਝ ਦੀ ਵਾਰ; ਪਟੀ, ਬਾਰਹ ਮਾਹ ਤੁਖਾਰੀ, ਸਹਸਕ੍ਰਿਤੀ, ਅਲਾਹਣੀਆਂ, ਵਾਰਾਂ ਤੇ, ਵਧੀਕ ਪਹਿਰੇ ਆਦਿਕ।

2 63 ਸ਼ਲੋਕ ਵਾਰਾਂ ਵਿਚ ਹਨ।

3 869 ਸ਼ਬਦ, 17 ਰਾਗਾਂ ਵਿਚ, ਬਾਣੀ । ਅਨੰਦ ਸਾਹਿਬ ਗੁਰੂ ਜੀ ਦੇ ਪੜਪੋਤੇ ਸੁੰਦਰ ਜੀ ਨੇ ਸਦ ਬਾਣੀ ਰਚੀ। ਬਾਬਾ ਮੋਹਨ ਜੀ ਨੇ ਪੋਥੀਆ ਸੰਭਾਲ ਕੇ ਰਖੀਆਂ ਸਨ।

4 638 ਸ਼ਬਦ, 30 ਰਾਗਾਂ ਵਿਚ ਬਾਣੀ : ਸੁਖਮਨਾ ਸਾਹਿਬ, ਘੜੀਆਂ, ਲਾਵਾਂ, ਵਡਹੰਸ ਕੀ ਵਾਰ।

5 2312 ਸ਼ਬਦ, 30 ਰਾਗ ਵਿਚ ਬਾਣੀ : ਸੁਖਮਨੀ ਸਾਹਿਬ, ਬਾਰਹਮਾਹ ਮਾਝ, ਸਹਸਕ੍ਰਿਤੀ, ਬਸੰਤ ਕੀ ਵਾਰ, ਬਾਵਨ ਅਖਰੀ ਜੈਤਸਰੀ ਦੀ ਵਾਰ, ਰਾਗ ਮਾਲਾ ਆਦਿਕ।

6 ਬਾਣੀ ਨਹੀਂ ਉਚਾਰੀ, 9 ਧੁਨਾਂ ਲਿਖਵਾਈਆਂ, ਸਬਦ ਹਜਾਰੇ ਇਕਤਰ ਕੀਤੇ, ਬਾਣੀ ਦਾ ਪ੍ਰਚਾਰ ਕੀਤਾ।

7 ਬਾਣੀ ਨਹੀਂ ਉਚਾਰੀ, ਬਾਣੀ ਦਾ ਪ੍ਰਚਾਰ ਕੀਤਾ।

8 ਬਾਣੀ ਨਹੀਂ ਉਚਾਰੀ ਪਰ ਪ੍ਰਚਾਰ ਕੀਤਾ।

9 115 ਸ਼ਬਦ ਅਤੇ ਸਲੋਕ, 16 ਰਾਗਾਂ ਵਿਚ ਬਾਣੀ।

1 ਸਲੋਕ : ਬਲ ਹੋਆ ਬੰਧਨ ਛੁਟੈ...ਅਤੇ ਬੇਅੰਤ ਰਚਨਾ ਹੈ। ਜਿਵੇਂ ਦਸਮ ਸ੍ਰੀ ਗੁਰੂ ਗਰੰਥ ਸਾਹਿਬ ਸੌ ਸਾਖੀਆਂ ਆਦਿਕ 135 ਗਰੰਥ ਹਨ ਸ੍ਰੀ ਸਰਬ-ਲੋਹ ਆਦਿਕ। ਬਾਣੀਆਂ : ਜਾਪੁ ਸਾਹਿਬ, ਅਕਾਲ ਉਸਤਤ ਆਦਿਕ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਨਿਸ਼ਚਾ ਰੱਖਣ ਨਾਲ ਦੁੱਖ ਦੂਰ ਹੁੰਦੇ ਹਨ ਅਤੇ ਤਪ ਤੇਜ ਪੈਦਾ ਹੁੰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਮਿਹਰਬਾਨ ਨਿਗਾਹਾਂ ਵਿਚੋਂ ਵਹਿੰਦੇ ਅੰਮ੍ਰਿਤ ਰਸ ਨਾਲ ਵੱਡੇ ਤੋਂ ਵੱਡੇ ਪਾਪੀ ਵੀ ਜਗਿਆਸੂ ਸੰਤ ਦੇਵਤੇ ਸੰਤ ਦੇਵਤੇ ਬਣ ਗਏ। ਅੱਜ ਵੀ ਇਹ ਅੰਮ੍ਰਿਤ ਰਸ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਭਰਪੂਰ ਹੈ ਅਤੇ ਉਵੇਂ ਹੀ ਵਰਸ ਰਿਹਾ ਹੈ। ਉਨ੍ਹਾਂ ਦੀਆਂ ਪਾਕ ਨਿਗਾਹਾਂ ਵਿਚੋਂ ਵਹਿੰਦੀਆਂ ਪ੍ਰੇਮ ਦੀਆਂ ਬਲਵਾਨ ਕਿਰਨਾਂ ਉਨ੍ਹਾਂ ਦੇ ਸਨਮੁੱਖ ਹੋਣ ਵਾਲੇ ਸਾਰੇ ਜੀਵਾਂ ਤੇ ਵਸਤੂਆਂ ਉੱਤੇ ਪੈਂਦੀਆਂ ਹਨ ਅਤੇ ਜੀਵਾਂ ਨੂੰ ਮੁਕਤੀ ਬਖਸ਼ਦੀਆਂ ਹਨ। ਆਤਮਾ ਦੀ ਮੁਕਤੀ ਕਰਦੀਆਂ ਹਨ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਅੰਮ੍ਰਿਤ ਬਾਣੀ ਦਾ ਸਾਗਰ ਹਨ। ਜੋ ਇਸ ਅੰਮ੍ਰਿਤ ਬਾਣੀ ਨੂੰ ਪਰਤੱਖ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਜ਼ੂਰ ਹੋਣ ਦੇ ਭਾਵ ਨਾਲ ਸਰਵਣ ਕਰਦਾ ਹੈ, ਉਸ ਦੇ ਭਾਗ ਜਾਗ ਪੈਂਦੇ ਹਨ। ਉਸ ਨੂੰ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ।

ਭਾਈ ਮੱਖਣ ਸ਼ਾਹ ਅੰਮ੍ਰਿਤਸਰ ਦਰਸ਼ਨ ਕਰਕੇ ਆ ਪਹੁੰਚਾ ਤੇ ਗੁਰੂ ਸਾਹਿਬ ਜੀ ਨਾਲ ਰਲ ਕੇ ਬਾਬੇਬਕਾਲੇ ਨੂੰ ਤੁਰ ਪਏ। ਕਈ ਦਿਨ ਬਾਬੇ ਬਕਾਲੇ ਠਹਿਰੇ, ਜਦ ਈਰਖਾ ਵਧਦੀ ਵੇਖੀ ਤਾਂ ਗੁਰੂ ਸਾਹਿਬ ਜੀ ਉਥੋਂ ਤਿਆਰ ਹੋ ਗਏ। ਗੁਰੂ ਸਾਹਿਬ ਜੀ ਨੂੰ ਖਾਸੇ ਵਿਚ ਬਿਠਾ ਕੇ ਅੱਗੇ ਕਰ ਦਿੱਤਾ, ਪਿੱਛੇ ਸੰਗਤਾਂ ਹਨ, ਮਗਰ ਦੂਜੇ ਪਾਸੇ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਹੈ, ਜਦ ਚੱਲਦੇ ਚੱਲਦੇ ਬਿਧਾਸਾ ਨਦੀ ਪਰ ਪਹੁੰਚੇ ਤਾਂ ਗੁਰੂ ਜੀ ਖਾਸੇ ਤੋਂ ਉਤਰ ਕੇ ਕੀਹ ਵੇਖਦੇ ਹਨ ਕਿ ਪਿੱਛੇ ਦੂਜਾ ਖਾਸਾ ਭੀ ਹੈ। ਪੁੱਛਣ ਤੋਂ ਪਤਾ ਲੱਗਾ ਇਸ ਵਿਚ ਬੀੜ ਹੈ। ਹਜ਼ੂਰ ਨੇ ਉਹ ਬੀੜ ਲੈ ਕੇ ਬਿਪਾਸਾ ਨਦੀ ਨੂੰ ਸੌਂਪ ਕੇ ਇਹ ਬਚਨ ਕਿਹਾ, 'ਜਿਸ ਵੇਲੇ ਧੀਰਮਲ ਲੈਣ ਵਾਸਤੇ ਆਵੇਗਾ ਉਸ ਨੂੰ ਇਹ ਬੀੜ ਦੇ ਦੇਣੀ।'

ਬਿਪਾਸਾ ਨਦੀ ਭਾਵੇਂ ਠਾਠਾਂ ਮਾਰਦੀ ਚੱਲ ਰਹੀ ਸੀ ਪ੍ਰੰਤੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਜਿਉਂ ਕੀ ਤਿਉਂ ਹੀ ਇਕ ਟਿਕਾਣੇ ਪਰ ਪਈ ਰਹੀ।

ਰਾਹ ਵਿਚ ਜਾਂਦੇ ਹੋਏ ਇਕ ਮੁਸਾਫਰ ਨੂੰ ਕਿਹਾ ਕਿ ਧੀਰਮਲ ਨੂੰ ਜਾ ਕੇ ਕਹੀਂ ਕਿ ਤੇਗ ਬਹਦਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਬਿਪਾਸਾ ਨਦੀ ਵਿਖੇ ਰੱਖੇ ਗਏ ਹਨ ਤੂੰ ਆਕੇ ਲੈ ਜਾ ਗੁਰੂ ਜੀ ਦਾ ਸੰਦੇਸਾ ਦਿੱਤਾ ਤਾਂ ਧੀਰਮਲ ਬੜਾ ਪ੍ਰਸੰਨ ਹੋਇਆ ਕਿਉਂਕਿ ਇਹ ਤਾਂ ਅੱਗੇ ਹੀ ਸੁੱਖਣਾ ਸੁੱਖਦਾ ਪਿਆ ਸੀ ਕਿ ਜੇਕਰ ਮੈਨੂੰ ਬੀੜ ਮਿਲ ਜਾਏ ਤਾਂ ਮੈਂ ਪੰਜ ਸੌ ਰੁਪਏ ਦਾ ਪ੍ਰਸ਼ਾਦ ਕਰਵਾਂਗਾ।

ਧੀਰਮਲ ਉਸੀ ਵੇਲੇ ਕੜਾਹ ਪ੍ਰਸ਼ਾਦ ਕਰਵਾਕੇ ਨਾਲ ਟੋਭੇ ਲੈ ਕੇ ਨਦੀ ਦੇ ਕਿਨਾਰੇ ਆ ਪਹੁੰਚਾ। ਪ੍ਰਸ਼ਾਦ ਚੌਂਕੀ ਤੇ ਰੱਖ ਕੇ ਇਸ ਨੇ ਅੱਠਾਂ ਪਾਤਿਸ਼ਾਹੀਆਂ ਤੱਕ ਅਰਦਾਸਾ ਸੁਧਾ ਕੇ ਟੋਭੇ ਵਿਚ ਵਾੜੇ, ਪ੍ਰੰਤੂ ਬੀੜ ਨ ਲੱਭੀ, ਬੜਾ ਘਬਰਾਇਆ। ਇਤਨੇ ਨੂੰ ਇਕ ਗੁਰਮੁਖ ਮਹਾਤਮਾ ਆ ਪਹੁੰਚੇ ਉਹਨਾਂ ਨੇ ਪੁੱਛਿਆ ਕੀ ਕਾਰਨ ਹੈ, ਇਤਨੀ ਸੰਗਤ ਕਿਉਂ ਖੜੀ ਹੈ, ਟੋਭੇ ਵਿਚ ਕਿਉਂ ਵੜੇ ਹਨ? ਤਾਂ ਕਿਹਾ, ਇਸ ਨਦੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਸੌਂਪ ਗਏ ਹਨ ਉਸ ਨੂੰ ਲੱਭ ਰਹੇ ਹਾਂ, ਪ੍ਰੰਤੂ ਲੱਭਦੀ ਨਹੀਂ। ਤਾਂ ਉਹਨਾਂ ਨੇ ਕਿਹਾ



ਜਿਨ੍ਹਾਂ ਸਤਿਗੁਰਾਂ ਦੀ ਕਿਰਪਾ ਹੈ ਉਹਨਾਂ ਦਾ ਤੁਸੀਂ ਨਾਮ ਹੀ ਨਹੀਂ ਲੈਂਦੇ, ਤਾਂ ਲੱਭੇ ਕਿਸ ਤਰ੍ਹਾਂ? ਨੌਵੇਂ ਪਾਤਸ਼ਾਹ ਜੀ ਦਾ ਨਾਮ ਲੈ ਕੇ ਅਰਦਾਸੇ ਦਾ ਭੋਗ ਪਾਓ ਫਿਰ ਦੇਖੋ ਲੱਭਦੀ ਹੈ ਕਿ ਨਹੀਂ। ਧੀਰਮਲ ਨੇ ਓਸੇ ਤਰ੍ਹਾਂ ਕੀਤਾ, ਪਹਿਲੀ ਪਾਤਿਸ਼ਾਹੀ ਤੋਂ ਲੈ ਕੇ ਜਦ ਨੌਂਵੀ ਪਾਤਿਸ਼ਾਹੀ ਤੱਕ ਅਰਦਾਸਾ ਸੋਧ ਕੇ ਟੋਭੇ ਵਿਚ ਵਾੜੇ ਤਾਂ ਉਸੀ ਵੇਲੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਲੱਭ ਪਈ। ਜੋ ਬੀੜ ੧੩ ਦਿਨ ਬਿਪਸਾ ਨਦੀ ਦੇ ਪ੍ਰਵਾਹ ਵਿਚ ਹੈ।

"ਨਿਕਸਯੋ ਗਿਰੰਥ ਬਿਲੋਕਯੋ ਤਬੈ। ਊਪਰ ਜਲ ਸੋਂ ਭੀਜਯੋ ਤਬੈ॥
ਸੁਸ਼ਕ ਬਸਤ੍ਰ ਤਬਿ ਤਰੇ ਬਿਛਾਏ। ਆਤਪ ਨੀਕੀ ਰੀਤਿ ਲਗਾਏ ॥੩੯॥
ਖੋਲਿ ਬਿਲੋਕਯੋ ਸਭਿ ਬਿਸਮਾਏ। ਊਪਰ ਤੇ ਭੀਗਯੋ ਸਭਿ ਥਾਂਏ॥
ਜਹਿਂ ਲਗਿ ਅੱਖਰ ਹੈਂ ਬਿਚ ਲਿਖੇ। ਪਹੁੰਚਯੋ ਨੀਰ ਨ ਤਿਨ ਕੇ ਬਿਖੇ ॥੪੦॥
ਸਕਲ ਸੁਸ਼ਕ ਜਯੋਂ ਕੇ ਤਯੋਂ ਅਹੇ। ਦੇਖਤਿ ਰਿਦੇ ਅਚੰਭਾ ਲਹੇ॥
ਜਬਿ ਕੋ ਧਰਯੋ ਦਿਵਸ ਤਬਿ ਗਿਨੇ। ਤਰੋਦਸ ਬੀਤੇ ਤਿਸ ਨਰ ਭਾਨੇ ॥੪੧॥
ਸਤਿਗੁਰ ਦੇ ਕਰਿ ਹਾਥ ਬਚਾਯੋ। ਨੀਰ ਬਰਨ* ਪਰ ਛੁਹਨਿ ਨ ਪਾਯੋ।
ਬਡ ਉਤਸ਼ਾਹ ਕਰਤਿ ਲੇ ਚਾਲੇ। ਬਾਦਿਤ ਕੋ ਬਜਵਾਇ ਬਿਸਾਲੇ ॥੪੧॥
ਚੌਰ ਢੁਰਤਿ ਰਾਰਹੰ ਦਿਸ਼ਿ ਸੋਇ। ਸੰਖ ਬਜਾਇਂ ਸ਼ਬਦ ਬਡ ਹੋਇ॥
ਅੰਜੁਲ ਪੁਸ਼ਪਨਿ ਕੋ ਬਰਖਾਵੈਂ। ਗੁੰਦਤ ਗਨ ਮਾਲਾ ਲਰਕਾਵੈਂo ॥੪੩॥
ਧੂਪ ਧੁਖਾਵਤਿ ਚਲਤਿ ਅਗਾਰੀ। ਭਯੋ ਅਨੰਦ ਸਭਿਨਿ ਮਹਿ ਭਾਰੀ।
ਸ੍ਰੀ ਕਰਤਾਰ ਪੁਰੇ ਨਰ ਸਾਰੇ। ਹਿਤ ਆਦਰ ਹੁਇ ਮਿਲੇ ਅਗਾਰੇ ॥੪੪॥

[ਗੁਰ ਪ੍ਰਤਾਪ ਸੂਰਜ, ਰਾਸਿ ੧੧, ਅੰਸੂ ੨੬

ਜਦੋਂ ਮੁਕਤਸਰ ਦੀ ਲੜਾਈ ਤੋਂ ਬਾਦ ਦਮਦਮਾਂ ਸਾਹਿਬ ਜਾ ਕੇ ਦਸਵੇਂ ਪਾਤਸ਼ਾਹ ਨੇ ਨੌਵੇਂ ਗੁਰੂ ਜੀ ਦੀ ਬਾਣੀ ਚੜ੍ਹਾਉਣ ਲਈ ਧੀਰਮਲ ਕੋਲੋਂ ਸਰੂਪ ਲਿਆਉਣ ਲਈ ਕਿਹਾ ਉਸ ਵੇਲੇ ਓਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ 'ਧੀਰਮਲ' ਜੀ ਪਾਸ ਹੈ, ਤੁਸੀਂ ਕਰਤਾਰਪੁਰ ਜਾ ਕੇ ਲੈ ਆਓ।

ਹਜ਼ੂਰ ਦੀ ਆਗਿਆ ਪਾ ਕੇ ਕਈ ਸਿੰਘ ਤੁਰ ਪਏ। ਸ੍ਰੀ ਕਰਤਾਰਪੁਰ ਆ ਕੇ ਯਥਾ ਸ਼ਕਤ ਭੇਟਾ ਰੱਖ ਕੇ ਦੋ ਹੱਥ ਜੋੜ ਕੇ ਧੀਰਮਲ ਜੀ ਅੱਗੇ ਬੇਨਤੀ ਕੀਤੀ ਕਿ ਆਪ ਜੀ ਦੇ ਪਾਸ ਜੋ ਪਾਵਨ ਬੀੜ ਹੈ, ਉਹ ਸ੍ਰੀ ਦਸਮੇਸ਼ ਪਿਤਾ ਜੀ ਨੇ ਮੰਗ ਭੇਜੀ ਹੈ। ਸੰਗਤਾ ਨੂੰ ਦਰਸ਼ਨ ਕਰਵਾ ਕੇ ਫਿਰ ਆਪ ਜੀ ਨੂੰ ਦੇ ਜਾਵਾਂਗੇ।

ਇਹ ਗੱਲ ਸੁਣ ਕੇ ਧੀਰਮਲ ਭੜਕ ਉੱਠਿਆ, ਕ੍ਰੋਧਵਾਨ ਹੋ ਕੇ ਆਖਦਾ ਹੈ, 'ਹੋਰ ਕੋਈ ਮੰਗਦਾ ਤਾਂ ਮੈਂ ਦੇਣ ਨੂੰ ਤਿਆਰ ਸੀ ਪਰ ਤੁਸਾਂ ਆਖਿਆ ਹੈ, ਸ੍ਰੀ ਦਸਮੇਸ਼ ਪਿਤਾ ਜੀ ਨੇ ਮੰਗ ਭੇਜੀ ਹੈ, ਇਸ ਲਈ ਮੈਂ ਦੇਣ ਨੂੰ ਤਿਆਰ ਨਹੀਂ''

ਜੇ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠੇ ਹਨ, ਆਪਣੇ ਆਪ ਨੂੰ ਗੁਰੂ ਅਖਵਾਂਦੇ ਹਨ, ਆਪਣੇ ਵਿਚ ਤਾਕਤ ਰੱਖਦੇ ਹਨ ਤਾਂ ਬੀੜ ਆਪ ਰਚ ਲੈਣ। ਇਸ ਤਰ੍ਹਾਂ ਦੇ ਕੋਰੇ ਜਵਾਬ ਸੁਣਕੇ ਸਿੱਖ ਵਾਪਸ ਹਟ ਆਏ, ਆ ਕੇ ਦਸਮੇਸ਼ ਪਿਤਾ ਜੀ ਅੱਗੇ ਸਾਰਾ ਹਾਲ ਦੱਸਿਆ।

ਉਸ ਵੇਲੇ ਬੀੜਾਂ ਤਾਂ ਹੋਰ ਭੀ ਸਨ, ਭਾਈ ਬੰਨੋ ਜੀ ਵਾਲੀ ਬੀੜ ਸੀ ਅਤੇ ਇਕ ਉਦਾਸੀ ਸੰਤ ਨੇ ਭੀ ਆਪਣੇ ਹਸਤ-ਕਮਲਾਂ ਨਾਲ ਬੜੇ ਸੋਹਣੇ ਅੱਖਰਾਂ ਵਿਚ ਬੀੜ ਲਿਖੀ ਹੋਈ ਸੀ।*

*ਜਿਸ ਪਰ ਮਹਾਰਾਜ ਜੀ ਦੇ ਦਸਖਤ ਕਰਾਉਣ ਵਾਸਤੇ ਕਈ ਵਾਰ ਹਜ਼ੂਰ ਜੀ ਦੇ ਪਾਸ ਆਇਆ ਪਰ ਸਮਾਂ ਨਾ ਮਿਲਿਆ।

ਪੁਨਾ-ਉਹ ਸੰਤ ਇਕ ਦਿਨ ਲਿਆ ਕੇ ਉਹ 'ਪਾਵਨ ਬੀੜ' ਗੁਰੂ ਜੀ ਦਾ ਮੁਸਾਹਿਬ ਜੋ 'ਨੰਦ ਚੰਦ' ਸੀ, ਉਸ ਨੂੰ ਦੇ ਗਿਆ ਕਿ ਤੂੰ ਇਸ ਉੱਪਰ ਗੁਰੂ ਜੀ ਦੇ ਦਸਖ਼ਤ ਕਰਾ ਰੱਖੀਂ ਮੈਂ ਤੇਰੇ ਪਾਸੋਂ ਲੈ ਜਾਵਾਂਗਾ।

ਉਹ ਪਾਵਨ ਬੀੜ ਆਪਣੇ ਘਰ ਰੱਖ ਕੇ ਜਦ 'ਨੰਦ ਚੰਦ' ਨੇ ਪ੍ਰਕਾਸ਼ ਕੀਤੀ ਤਾਂ ਮੋਤੀਆਂ ਵਰਗੇ ਬੜੇ ਸੋਹਣੇ ਸੁਥਰੇ ਅੱਖਰ ਲਿਖੇ ਹੋਏ ਦੇਖ ਕੇ ਮਨ ਭਰਮ ਗਿਆ ਤੇ ਦਿਲ ਵਿਚ ਆਖਦਾ ਹੈ ਇਹ ਬੀੜ ਦੇਣ ਯੋਗ ਨਹੀਂ ਹੈ। ਉਸ ਨੇ ਆਪਣੇ ਕਬਜ਼ੇ ਵਿਚ ਕਰ ਲੀਤੀ। ਜਦ ਉਹ ਉਦਾਸੀ ਸੰਤ ਮੰਗਣ ਵਾਸਤੇ ਆਵੇ ਤਾਂ ਇਹ ਟਾਲ-ਮਟੋਲਾ ਕਰ ਦਿੱਤ ਕਰੇ। ਆਖਰਕਾਰ ਸੰਤ ਫੇਰੇ ਪਾਕੇ ਥੱਕ ਗਿਆ ਤੇ ਛਿੱਤਾ ਹੋ ਕੇ ਬੋਲਿਆ। ਅੱਗੋਂ ਨੰਦ ਚੰਦ ਨੇ ਕਿਹਾ, ''ਜਾਹ ਚਲਿਆ ਜਾਹ, ਤੂੰ ਮੈਨੂੰ ਕੋਈ ਬੀੜ ਨਹੀਂ ਦੇ ਗਿਆ।'' ਦਰਵਾਨਚੀਆਂ ਨੂੰ ਭੀ ਕਹਿ ਦਿੱਤਾ, ਇਸ ਸੰਤ ਨੂੰ ਅੰਦਰ ਮਹਾਰਾਜ ਜੀ ਦੇ ਪਾਸ ਨਹੀਂ ਜਾਣ ਦੇਣਾ। ਪ੍ਰੰਤੂ ਫਕੀਰਾ ਦਾ ਰੱਬ ਬੇਲੀ ਹੈ।

ਪਰ ਗੁਰੂ ਜੀ ਨੇ ਇਹ ਸੋਚਿਆ ਜੇਕਰ ਅਸਾਂ ਨਵੀਂ ਬੀੜ ਤਿਆਰ ਨਾ ਕੀਤੀ ਤਾਂ ਸਿੱਖਾਂ ਦੇ ਮਨ ਵਿਚ ਸੰਸੇ ਪੈਦਾ ਹੋਣਗੇ ਕਿ ਇਨ੍ਹਾਂ ਗੁਰੂਆਂ ਵਿਚ ਕੋਈ ਤਾਕਤ ਨਹੀਂ। ਸੰਸਿਆਂ ਦੇ ਹੋਣ ਕਰਕੇ ਸਭ ਸਿੱਖ ਨਰਕ ਗਾਮੀ ਹੋਣਗੇ, ਕਿਉਂਕਿ ਇਹ ਨਿਯਮ ਜੋ ਹੋਇਆ ਜੋ ਸਿੱਖ ਆਪਣੇ ਗੁਰੂ ਪਰ ਸ਼ੰਕਾ ਕਰੇਗਾ ਉਹ ਨਰਕ ਗਾਮੀ ਹੋਵੇਗਾ।



ਦੇਖੋ! ਨਾਰਦ ਮੁਨੀ ਨੇ ਆਪਣੇ ਗੁਰੂ ਪਰ ਸੰਸਾ ਕੀਤੀ ਸੀ ਤਾਂ ਭਗਵਾਨ ਨੇ ਉਸ ਨੂੰ ਚੌਰਾਸੀ ਲੱਖ ਜੂਨ ਭੋਗਣ ਦਾ ਸਰਾਪ ਦਿੱਤਾ ਸੀ।

ਗੁਰੂ ਦਾ ਇਹ ਧਰਮ ਨਹੀਂ ਜੋ ਆਪਣਿਆਂ ਸਿੱਖਾਂ ਨੂੰ ਨਰਕਾਂ ਵਿਚ ਪਾਵੇ। ਏਸ ਗੱਲ ਨੂੰ ਮੁੱਖ ਰੱਖ ਕੇ ਗਰੀਬ ਨਿਵਾਜ ਨੇ ਆਪਣੀ ਆਤਮਕ ਸ਼ਕਤੀ ਨਾਲ ਆਪਣੇ ਪਵਿੱਤਰ ਮੁਖਾਰ-ਬਿੰਦ ਤੋਂ ਸੰਮਤ ੧੭੬੨ ਕੱਤਕ ਸੁਦੀ ਪੂਰਨਮਾਸ਼ੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰਥਾਂ ਸਮੇਤ ਅਰੰਭ ਕਰਕੇ ਸੰਮਤ ੧੭੬੩ ਸਾਵਣ ੨੩ ਨੂੰ ਨੌਂ ਮਹੀਨੇ ਅਤੇ ਅੱਠ ਦਿਨਾਂ ਵਿਚ ਮੁਕੰਮਲ '੧ਓ ਸਤਿਨਾਮ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਭੋਗ ਪਾ ਦਿੱਤਾ।

'ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਾ ਮੁਕਾਮ।
ਡੇਰਾ ਤੋਰਾ ਰੁਖ ਦਖਣ ਛਡ ਤੁਰਕਨ ਬਡ ਬਾਨ ॥ ੮ ॥'

(ਪ੍ਰਾਚੀਨ ਪੰਥ ਪ੍ਰਕਾਸ਼; ਕ੍ਰਿਤ ਭੰਗੂ ਰਤਨ ਸਿੰਘ ਪੰਨਾ ੭੩)

ਉਸ ਵੇਲੇ ਸ੍ਰੀ ਕਲਗੀਧਰ ਪਿਤਾ ਜੀ ਦੇ ਮੁਖਾਰਬਿੰਦ ਤੋਂ ਜਿਉਂ ਜਿਉਂ ਸ਼ਰਧਾਲੂ ਸਿੱਖ ਰੱਬੀ ਬਾਣੀ ਦਾ ਪਾਠ ਅਰਥਾਂ ਸਮੇਤ ਸੁਣਦੇ ਹਨ ਤਿਉਂ ਤਿਉਂ ਵਿਦੇਹ ਮੁਕਤ ਹੋ ਜਾਂਦੇ ਹਨ। ਫਿਰ ਹਜ਼ੂਰ ਨੇ ਬਾਹਰ ਨਿਕਲੇ ਤਾਂ ਉਹ ਸੰਤ ਮਿਲ ਪਿਆ। ਸੰਤ ਨੇ ਬੜੀ ਵੈਰਾਗ ਦਸ਼ਾ ਵਿਚ ਹੱਥ ਜੋੜ ਕੇ ਬੇਨਤੀ ਕੀਤੀ—

ਹੇ ਦੀਨਾ ਨਾਥ! ਦਾਸ ਨੇ ਬੜੇ ਸੋਹਣੇ ਅੱਖਰਾਂ ਵਿਚ ਪਾਵਨ ਬੀੜ ਲਿਖ ਕੇ ਆਪ ਜੀ ਦੇ ਕਰ-ਕਮਲਾਂ ਦੇ ਦਸਖ਼ਤ ਕਰਾਉਣ ਵਾਸਤੇ ਨੰਦ ਚੰਦ ਨੂੰ ਦਿੱਤੀ ਸੀ, ਉਹ ਹੁਣ ਦੇਂਦਾ ਨਹੀਂ ਸਗੋਂ ਬਿਲਕੁਲ ਮੁੱਕਰ ਗਿਆ ਹੈ ਕਿ ਮੈਨੂੰ ਤੂੰ ਦੇ ਹੀ ਨਹੀਂ ਗਿਆ।

ਗੁਰੂ ਸਾਹਿਬ ਜੀ ਨੇ ਉਸੀ ਵੇਲੇ ਨੰਦ ਚੰਦ ਨੂੰ ਸੱਦ ਕੇ ਪੁੱਛਿਆ, ਪ੍ਰੰਤੂ ਨਿਮਕ ਹਰਾਮੀ ਨੇ ਗੁਰੂ ਸਾਹਿਬ ਜੀ ਦੇ ਅੱਗੇ ਭੀ ਝੂਠ ਬੋਲ ਦਿੱਤਾ ਕਿ ਇਹ ਸੰਤ ਮੈਨੂੰ ਕੋਈ ਬੀੜ ਨਹੀਂ ਦੇ ਗਿਆ।

ਪਰ ਅੰਤਰਜਾਮੀ ਗੁਰਾਂ ਨੇ ਸਭ ਗੱਲ ਦਾ ਮਿਸਚਾ ਕਰਕੇ ਇਹ ਬਚਨ ਫੁਰਮਾਇਆ, ਹੇ ਨੰਦ ਚੰਦ! ਤੂੰ ਠੀਕ ਨਹੀਂ ਕੀਤਾ ਜੋ ਸਾਡੇ ਸਾਹਮਣੇ ਝੂਠ ਬੋਲਿਆ ਹੈ। ਇਸ ਬੀੜ ਦਾ ਜੋ ਸੰਪੂਰਨ ਭੋਗ ਪਾਏਗਾ ਉਹ ਅੰਨ੍ਹਾ ਹੋ ਜਾਵੇਗਾ।' ਉਹ ਬੀੜ ਅੱਜ ਕੱਲ੍ਹ ਡਰੌਲੀ ਵਿੱਚ ਹੈ। ਇੱਕ ਸਿੱਖ ਨੇ ਅਜ਼ਮਾਇਸ਼ ਵਾਸਤੇ ਭੋਗ ਪਾਇਆ ਸੀ ਉਹ ਅੰਨ੍ਹਾ ਹੋ ਗਿਆ ਸੀ।

ਇਸ ਸਾਖੀ ਦੇ ਦੱਸਣ ਦਾ ਭਾਵ ਇਹ ਹੈ ਕਿ ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆ ਬੀੜਾਂ ਹੋਰ ਭੀ ਸਨ।

ਇਨ੍ਹਾਂ ਹੀ ਦਿਨਾਂ ਵਿਚ ਗੁਰੂ ਸਾਹਿਬ ਜੀ ਕਥਾ ਵਾਲੇ ਅਸਥਾਨ ਤੋਂ ਉੱਠ ਕੇ ਪੂਰਬ ਵੱਲ ਨੂੰ ਜਾ ਕੇ ਇਕ 'ਲਿਖਣਸਰ' ਅਸਥਾਨ ਹੈ, ਓਥੇ ਬੈਠ ਕੇ ਕਲਮਾਂ ਘੜਦੇ ਹੋਏ ਇਹ ਬਚਨ ਫੁਰਮਾਇਆ ਕਰਦੇ ਸਨ—'ਸਾਡੇ ਸਿੱਖਾਂ ਨੂੰ ਕਾਂਸ਼ੀ ਜਾ ਕੇ ਪੜ੍ਹਨ ਦੀ ਕੋਈ ਲੋੜ ਨਹੀਂ', ਏਹੀ

ਅਸਥਾਨ ਸਾਡੇ ਸਿੱਖਾਂ ਲਈ ਕਾਂਸ਼ੀ ਹੈ ।'

ਯਥਾ – ' ਇਹ ਹੈ ਪ੍ਰਗਟ ਹਮਾਰੀ ਕਾਸ਼ੀ । ਪੜ੍ਹ ਹੈਂ ਇਹਾਂ ਢੋਰ ਮਤਿ ਰਾਸੀ ।
ਲੇਖਕ ਗੁਣੀ ਕਵਿੰਦ ਗਿਆਨੀ । ਬੁਧਿ ਸਿੰਧੁ ਹੈ੍ ਹੈ ਇਤ ਆਨੀ ।''
ਦੋਹਿਰਾ ਤਿਨ ਕੇ ਕਾਰਨ ਕਲਮ ਘੜ, ਦੇਤ ਪ੍ਰਗਟ ਹਮ ਡਾਰ ।
ਸਿੱਖ ਸਖਾ ਇਤ ਪੜ੍ਹੈਂਗੇ, ਹਮਰੇ ਕਈ ਹਜ਼ਾਰ ।
ਤਥਾ 'ਸਤਿਗੁਰ ਬੈਠ ਸੁ ਦਮਦਮੈਂ, ਲਿੱਖਣ ਘੜ ਸੁਟ ਦੇਂ !
ਹਮਰੀ ਕਾਸ਼ੀ ਯਹ ਭਈ, ਆਇ ਮੂਰਖ ਈਹਾਂ ਪੜੇ ।'

(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਭੰਗੂ ਰਤਨ ਸਿੰਘ ਸ਼ਹੀਦ ਪੰਨਾ ੭੨)

ਇਸ ਤਰ੍ਹਾਂ ਦੇ ਵਰ ਦੇ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾ ਕੇ ਚਾਲੇ ਪਾ ਦਿੱਤੇ । ਰਸਤੇ ਵਿਖੇ ਸਿੱਖ ਸੰਗਤਾਂ ਨੇ 'ਸਤਿਨਾਮ ਵਾਹਿਗੁਰੂ' ਦਾ ਉਪਦੇਸ਼ ਦੇਂਦੇ ਹੋਏ ੧੭੬੪ ਬਿਕ੍ਰਮੀ ਵਿਚ ਸ੍ਰੀ ਹਜ਼ੂਰ ਸਾਹਿਬ ਪਹੁੰਚੇ । ਉਸ ਵੇਲੇ ੨੨੦੦ ਸਿੰਘ ਨਾਲ ਸਨ । ੧੪ ਮਹੀਨੇ ਸ੍ਰੀ ਹਜ਼ੂਰ ਸਾਹਿਬ ਰਹੇ ਹਨ, ਓਥੇ ਹੀ *ਦਸਮ ਗ੍ਰੰਥ ਦੀ ਬੀੜ ਬੱਧੀ ਹੈ ਅਰ ਦਸਮ ਗ੍ਰੰਥ ਦੇ ਅਰਥ ਸੁਣਾਏ ਹਨ । ਇਕ ਜਾਪੁ ਸਾਹਿਬ ਦੇ ਅਰਥ ਅਨੰਦਪੁਰ ਸੁਣਾਏ ਹਨ ।

*ਦਸਮ ਗ੍ਰੰਥ ਦੀਆਂ ਬੀੜਾਂ ਦੇ ਭੀ ਚਾਰ ਭੇਦ ਹਨ ਜੋ ਪੰਥ ਪ੍ਰਕਾਸ਼ ਵਿਚ ਲਿਖੇ ਹਨ ।

੧. ਇਕ ਬੀੜ ਭਾਈ ਮਨੀ ਸਿੰਘ ਜੀ ਨੇ ਬਾਣੀ ਇਕਤ੍ਰ ਕਰਕੇ ਸੰਮਤ ੧੭੭੮ ਵਿਚ ਤਿਆਰ ਕੀਤੀ ਹੈ ਜਿਸ ਦਾ ਭੋਗ ਹਕਾਇਤਾ ਤੇ ਪੈਂਦਾ ਹੈ ।

''ਇਕ ਦਿਨ ਆਗਿਆ ਪੰਥ ਕੀ ਮਨੀ ਸਿੰਘ ਜੀ ਪਾਇ ।
ਬਾਣੀ ਦਸਮੇ ਗੁਰੂ ਕੀ ਸੰਗ੍ਰਹ ਕਰ ਧਰ ਭਾਇ ॥੨੦॥''
ਚੌਪਈ –''ਏਕ ਜਿਲਦ ਮੈ ਦੀਨੀ ਕਰ ਹੈ । ਤਿਸ ਕਾ ਭੋਗ ਹਕਾਇਤ ਪਰ ਹੈ ।''

੨. ਦੂਜੀ ਬੀੜ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਬੈਠ ਕੇ ਸੰਮਤ ੧੮੦੪ ਵਿਚ ਤਿਆਰ ਕੀਤੀ ਹੈ । ਜਿਸ ਦਾ ਭੋਗ ਸਵੱਟਕਾਂ ਪਰ ਪੈਂਦਾ ਹੈ, ਇਸ ਗੱਲ ਨੂੰ ਸਿਆਣੇ ਲੋਕ ਸਮਝਦੇ ਹਨ ।

੧੭੬੫ ਬਿਕ੍ਰਮੀ ਵਿਚ ਜੋਤੀ ਜੋਤ ਸਮਾਉਣ ਲੱਗਿਆ ਦਸਮੇਸ਼ ਪਿਤਾ ਜੀ ਨੇ ਬਾਬੇ ਦੀਪ ਸਿੰਘ ਜੀ ਨੂੰ ਸੰਪ੍ਰਦਾਈ ਅਰਥਾਂ ਦੀ ਟਕਸਾਲ ਚਲਾਉਣ ਵਾਸਤੇ ਗੁਰੂ ਕੀ ਕਾਂਸ਼ੀ ਦਮਦਮੇ ਸਾਹਿਬ ਭੇਜਿਆ ਅਰ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ । ਇਹ ਅੰਮ੍ਰਿਤਸਰ ਸਾਹਿਬ ਵਾਲਾ ਸੰਪ੍ਰਦਾ ਟਕਸਾਲ ਦਸਮੇਸ਼ ਪਿਤਾ ਜੀ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਤੋਂ ਚਲੀ ਆ ਰਹੀ ਹੈ ।

ਯਥਾ –'ਦੂਸਰ ਬੀੜ ਦਮਦਮੇ ਭਈ । ਦੀਪ ਸਿੰਘ ਸ਼ਹੀਦ ਰਚਈ ।
ਸੰਮਤ ਅਠਾਰਾਂ ਸੈ ਚਾਰ । ਮਧ ਕਰਯੋ ਉਨ ਯਹਿ ਉਪਕਾਰ ।
ਭੋਗ ਸਵੁਟਕ ਕਬਿਤਨ ਪਰ ਹੈ । ਇਹੋ ਪਛਾਨ ਸਿਆਨੇ ਰਰ ਹੈ ।'



੩. ਤੀਜੀ ਬੀੜ ਭਾਈ ਸੁਖਾ ਸਿੰਘ ਜੀ ਗ੍ਰੰਥੀ ਨੇ ਪਟਨੇ ਸਾਹਿਬ ਵਿਖੇ ਸੰਮਤ ੧੮੩੨ ਵਿਚ ਤਿਆਰ ਕੀਤੀ ਹੈ, ਜਿਸ ਦਾ ਭੋਗ ਛੱਕਿਆਂ ਪਰ ਪੈਂਦਾ ਹੈ ।

ਯਥਾ—ਸੁਖਾ ਸਿੰਘ ਗ੍ਰੰਥੀ ਔਰ । ਰਚੀ ਬੀੜ ਪਟਨੇ ਮੈ ਗੌਰ ।
ਅਠਾਰਾਂ ਸੈ ਬੱਤੀ ਮਾਂਹਿ । ਰਖਿਓ ਸੁਖਮਨਾ ਛੱਕੇ ਵਾਹਿ ।
*'ਅੰਕਪਰਲੀ' ਲੋ ਅਨਕ ਪ੍ਰਸੰਗ । ਰਾਖੇ ਓਨ ਆਪਨੈ ਢੰਗ ।
ਭੋਗ ਛਕਯੋਂ ਪਰ ਪਾਯੋ ਤਾਂਹਿ । ਤੀਨ ਬੀੜ ਹੋਈ ਬਿਧਿ ਯਾਹਿ ।'

੪. ਚੌਥੀ ਬੀੜ ਭਾਈ ਚੜਤ ਸਿੰਘ ਨੇ ਤਿਆਰ ਕੀਤੀ ਹੈ ਪਰ ਉਸ ਬੀੜ ਵਿਚ ਉਸ ਨੇ ਪੰਜ ਪੱਤਰੇ ਹੋਰ ਵਧਾ ਦਿੱਤੇ । ਉਹ ਦਸਮ ਗ੍ਰੰਥ ਅੱਗੋਂ ਬਾਬੇ ਹਾਕਮ ਸਿੰਘ ਨੇ ਲੈ ਲਿਆ ਜੋ ਪਟਿਆਲੇ ਮੋਤੀ ਬਾਗ ਗੁਰਦੁਆਰੇ ਵਿਚ ਹੈ ।

ਯਥਾ—'ਪੁਨ ਚੜਤ ਸਿੰਘ ਤਾਕੇ ਪੂਤ । ਅੱਖਰ ਦਸਮ ਗੁਰੂ ਸਮ ਸੂਤ ।
ਕਰਕੈ ਪਾਂਚ ਪੱਤਰੇ ਔਰ । ਗੁਰ ਤਰਫੋਂ ਲਿਖ ਪਾਏ ਗੌਰ ।
ਔਰ ਗ੍ਰੰਥਿ ਇਕ ਵੈਸਾ ਕੀਓ । ਸੋ ਬਾਵੇ ਹਾਕਮ ਸਿੰਘ ਲੀਓ ।
ਸੋ ਗੁਰਦੁਆਰੇ ਮੋਤੀ ਬਾਗ । ਹੈ ਅਬ ਹਮਨੇ ਪਿਖਯੋ ਬਿਲਾਗ ।'

(ਪੰਥ ਪ੍ਰਕਾਸ਼ ਕ੍ਰਿਤ ਗਿ: ਗਿਆਨ ਸਿੰਘ)
(ਚੌਥੀ ਐਡੀਸ਼ਨ ਧਿਆਇ ੩੬ ਪੰਨਾ 30੬)

ਆਮ ਲੋਕ ਬਾਣੀ ਦਾ ਭਾਵ ਸਮਝਣ ਲਈ ਪਹਿਲਾਂ ਸੰਤਾਂ, ਮਹਾਤਮਾ ਤੇ ਗੁਰਮੁਖਾ ਦੀ ਸੰਗਤ ਕਰਦੇ ਰਹੇ ਅਤੇ ਇਉਂ ਬਾਣੀ ਦੀ ਵਿਅਖਾਖਿਆ ਸੀਨਾ ਬਸੀਨਾ ਚਲਦੀ ਰਹੀ । ਹੌਲੀ ਹੌਲੀ ਵਿਦਵਾਨ ਲੋਕ ਵਿਦਵਤਾ ਦਾ ਚਮਤਕਾਰ ਵਿਖਾਉਣ ਲਈ ਅਰਥਾਂ ਨੂੰ ਅਨੇਕ ਰੂਪਾਂ ਵਿਚ ਪੇਸ਼ ਕਰਨ ਲਗੇ ਅਤੇ ਇਉਂ ਬਾਣੀ ਦੇ ਸਪਸ਼ਟ ਭਾਵ ਨੂੰ ਧੁੰਦਲਾਉਣ ਦਾ ਕਾਰਣ ਬਣ ਗਏ ।

ਜਦੋਂ ਅੰਗਰੇਜ਼ਾਂ ਨੇ ਪੰਜਾਬ ਉਤੇ ਕਬਜ਼ਾ ਕੀਤਾ ਤਾਂ ਅੰਗਰੇਜ਼ਾਂ ਤੇ ਪੰਜਾਬੀਆਂ ਦੇ ਮਨਾਂ ਵਿਚ ਚੋਖਾ ਪਾੜਾ ਪੈ ਚੁੱਕਾ ਸੀ ਅਤੇ ਦੋਵੇਂ ਧਿਰਾਂ ਇਕ ਦੂਜੇ ਉੱਤੇ ਵਿਸ਼ਵਾਸ ਨਹੀਂ ਕਰਦੀਆਂ ਸਨ । ਅੰਗਰੇਜ਼ ਹਾਕਮਾਂ ਨੇ ਹੌਲੀ ਹੌਲੀ ਪੰਜਾਬੀ ਜਨਤਾ ਦੀ ਨੇੜਤਾ ਪ੍ਰਾਪਤ ਕਰਨ ਦੇ ਜਤਨ ਸ਼ੁਰੂ ਕੀਤੇ ਅਤੇ ਉਨ੍ਹਾਂ ਜਤਨਾਂ ਵਿਚੋਂ ਇਕ ਇਹ ਸੀ ਕਿ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਵਿਚ ਤਜਰਮਾ ਕਰਨ ਦਾ ਕੰਮ ੧੮੬੯ ਈਸਵੀ ਵਿਚ ਇਕ ਜਰਮਨ ਮਿਸ਼ਨਰੀ ਡਾਕਟਰ ਟਰੰਪ ਨੂੰ ਸੌਂਪਿਆ । ਉਸ ਨੇ ਸ੍ਰੀ ਰਾਗ ਤੇ ਰਾਗ ਮਾਝ ਦੀਆ ਬਾਣੀਆ ਅਤੇ ਕੁਝ ਕੁ ਚੋਣਵੀਂ ਬਾਣੀ ਤੇ ਭਗਤ ਬਾਣੀ ਦਾ ਅੰਗਰੇਜ਼ੀ ਤਰਜਮਾ ੧੮੭੭ ਈਸਵੀ ਵਿਚ ਪ੍ਰਕਾਸ਼ਿਤ ਕੀਤਾ ।

ਜਦੋਂ ਇਹ ਤਰਜਮਾ ਪੜ੍ਹਿਆ ਸੁਣਿਆ ਗਿਆ ਤਾਂ ਸਿਖ ਵਿਦਵਾਨਾਂ ਦੇ ਮਨ ਰੋਸ ਨਾਲ ਭਰ ਗਏ ਕਿਉਂਕਿ ਅਨੁਵਾਦ ਨੇ ਅਰਥਾਂ ਦੇ ਅਨਰਥ ਕੀਤੇ ਹੋਏ ਸਨ । ਇਸ ਮੌਕੇ ਗੁਰਬਾਣੀ ਦੇ ਸ਼ਰਧਾਲੂਆਂ ਨੇ ਇਹ ਵਿਚਾਰਨਾ ਸ਼ੁਰੂ ਕੀਤਾ ਕਿ ਗੁਰੂ ਆਸ਼ੇ ਨੂੰ ਸੰਪਰਦਾਈ ਟੀਕੇ ਦੇ ਰੂਪ

*'ਅੰਕਪਰਲੀ' ਬਾਣੀ ਦਾ ਨਾਮ ਹੈ, ਅੰਕ ਪਲੀ ਤੋਂ ਲੈ ਕੇ ਅਨੇਕਾਂ ਪ੍ਰਸੰਗ ਰੱਖੇ ਹਨ ।

ਵਿਚ ਪਰਮਾਣਿਕ ਅਰਥਾਂ ਨਾਲ ਛਾਪਣਾ ਅਤਿ ਜ਼ਰੂਰੀ ਹੈ; ਵਰਨਾ ਬਾਣੀ ਦੇ ਡੂੰਘੇ ਭਾਵਾਂ ਨੂੰ ਸਹੀ ਸਰੂਪ ਵਿਚ ਸਮਝਣਾ ਤੇ ਸਮਝਾਉਣਾ ਸੰਭਵ ਨਹੀਂ ਰਹੇਗਾ। ਇਸ ਵਿਚਾਰ ਨੂੰ ਮੁਖ ਰਖਦਿਆਂ ਫਰੀਦਕੋਟ ਦਰਬਾਰ ਨੇ ਪਹਿਲ ਕੀਤੀ ਅਤੇ ਪ੍ਰਸਿਧ ਵਿਦਵਾਨ ਗਿਆਨੀ ਬਦਨ ਸਿੰਘ ਸੇਖਾਵਾਂ ਵਾਲਿਆਂ ਤੋਂ ਟੀਕਾ ਲਿਖਵਾਉਣਾ ਅਰੰਭ ਕਰਵਾਇਆ।

ਜਦੋਂ ਇਹ ਟੀਕਾ ਮੁਕੰਮਲ ਹੋਇਆ ਤਾਂ ਸੂਝਵਾਨ ਦਰਬਾਰ ਨੇ ਪਟਨੇ ਸਾਹਿਬ ਦੇ ਵਿਦਵਾਨ ਮਹੰਤ ਬਾਬਾ ਸੁਮੇਰ ਸਿੰਘ ਦੀ ਅਗਵਾਈ ਹੇਠ ਅੱਠ ਸੰਪਰਦਾਈ ਵਿਦਵਾਨਾਂ ਦੀ ਇਕ ਵਿਸ਼ੇਸ਼ ਕਮੇਟੀ ਸਥਾਪਤ ਕੀਤੀ ਜੋ ਸਮੁੱਚ ਟੀਕਾ ਸਾਹਿਬ ਨੂੰ ਆਪਸੀ ਉਪ੍ਰੰਤ ਪ੍ਰਮਾਣਿਕ ਰੂਪ ਦੇਵੇ। ਇਸ ਤਰ੍ਹਾਂ ਸਰਬ ਸਾਂਝੀ ਵਿਚਾਰ ਉਪਰੰਤ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਰਦਾਈ ਅਰਥਾਂ ਨੂੰ ਟਕਸਾਲੀ ਰੂਪ ਦਿੱਤਾ ਗਿਆ। ਇਸ ਟੀਕਾ ਸਾਹਿਬ ਦੇ ਲਿਖਵਾਉਣ ਤੇ ਛਪਵਾਉਣ ਦਾ ਮਾਨ ਫ਼ਰੀਦਕੋਟ ਦਰਬਾਰ ਨੂੰ ਪ੍ਰਾਪਤ ਹੋਇਆ। ਜਦੋਂ ਪਹਿਲੀ ਐਡੀਸ਼ਨ ਗੁਰੂ ਬਾਣੀ ਦੇ ਪ੍ਰੇਮੀਆਂ ਨੂੰ ਪ੍ਰਾਪਤ ਹੋਈ ਤਾਂ ਇਸ ਦੀ ਮੰਗ ਵਧਣ ਲਗੀ। ਫਰੀਦਕੋਟ ਦਰਬਾਰ ਨੇ ਇਸ ਮੰਗ ਨੂੰ ਪੂਰਿਆਂ ਕਰਨ ਲਈ ਦੂਜੀ ਐਡੀਸ਼ਨ ਤਿਆਰ ਕੀਤੀ ਅਤੇ ਸੁੰਦਰ ਛਪਾਈ ਦਾ ਪ੍ਰਬੰਧ ਕਰਕੇ ਜਸ ਖੱਟਿਆ।